

ੴ ਸਤਿਗੁਰ ਪ੍ਰਸਾਦਿ ॥



## ਗੁਰੂ ਨਾਨਕ ਦੇਵ ਮਿਸ਼ਨ ਸੀਰੀਜ 361

ਮਨ ਤੂੰ ਮਤ ਮਾਣੁ ਕਰਹਿਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ
ਅੰਤਰਿ ਅਗਿਆਨ ਹਉ ਬੁਧਿ ਹੈ ਸਚਿ ਸ਼ਬਦਿ ਮਲ ਖੋਹੁ
ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ
ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪ ਗਵਾਵਹੇ

# ਕਿਆ ਥੋੜੜੀ ਬਾਤ ਗੁਮਾਨੁ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

ਡਾਕ ਘਰ ਸਨੌਰ ਪਟਿਆਲਾ।

ਪੰਜਾਬ ਇੰਡੀਆ

ਮੁੱਲ 80 ਪੈਸੇ

1. 'ਹਰਿ ਜੀਉ ਅਹੰਕਾਰੁ ਭਾਵਈ ਵਦ ਕੂਕਿ ਸੁਣਾਵਹਿ
ਅਹੰਕਾਰਿ ਮੂਏ ਸੇ ਵਿਗੜੀ ਗਏ ਮਰਿ ਜਨਮਹਿ ਫਿਰਿ ਆਵਹਿ'

2. 'ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ
ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸਤੀਰਨਹ
ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ
ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ
ਬੈਦੵੰ ਪਾਰਬ੍ਰਹਮ ਪਰਮੇਸ਼ਵਰ ਆਰਾਧਿ ਨਾਨਕ ਹਰਿ ਹਰਿ ਹਰੇ ।'

3. 'ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ'

4. 'ਗਰਬੁ ਬਡੋ ਮੂਲੁ ਇਤਨੋ—ਰਹਨੁ ਨਹੀ ਗਹੁ ਕਿਤਨੋ

5. 'ਆਗੈ ਸਰਪਰ ਜਾਣਾ ਜਿਉ ਮਿਹਮਾਂਣਾ ਕਾਇਤ ਗਾਰਬੁ ਕੀਜੈ'

# ਕਿਆ ਬੋਛੜੀ ਬਾਤ ਗੁਮਾਨੁ

ਜਿਸ ਮਨੁਖ ਦਾ ਮੂਲ ਬਾਪ ਦੀ ਬਿੰਦ ਧਾਰਾ ਦੀ ਇਕ ਬੂੰਦ ਅੰਦਰ ਰਮਦਾ ਇਕ ਨਿਗੁਣਾ ਜੇਹਾ ਏਨੀ ਅਖੀਂ ਨ ਦਿਸਣ ਵਾਲਾ ਜੀਵ ਹੈ ਅਤੇ ਜੋ ਦਸ ਮਹੀਨੇ 'ਮੁਖ ਤਲੇ ਪੈਰ ਉਪਰੇ ਵਸੰਦੜੋ ਕੁਹਥੜੇ ਥਾਇ' ਉਸ ਨੂੰ ਕਿਸੇ ਗੱਲ ਦਾ ਕੀਤਾ ਗਰਬ ਕਿਵੇਂ ਬਣ ਆਉਂਦਾ ਹੈ ?

'ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ—
ਗਰਬ ਅਗਨਿ ਮਹਿ ਜਿਨਹਿ ਉਬਾਰਿਆ
ਬਾਰਿ ਬਿਵਸਥਾ ਤੁਝਹਿ ਪਿਆਰੈ ਦੂਧ—
ਭਰਿ ਜੋਬਨ ਭੋਜਨ ਸਖ ਸੂਧ
ਬਿਰਧਿ ਭਇਆ ਊਪਰਿ ਸਾਕ ਸੈਣ—
ਮੁਖਿ ਅਪਿਆਉ ਬੈਠ ਕਉ ਦੈਨ'

ਐਸੇ ਮਿਹਰਵਾਨ ਦੇ

'ਹਰਿ ਗੁਣ ਗਾਉ ਮਨਾ ਸਤਿਗੁਰੂ ਸੇਵਿ ਪਿਆਰਿ'

# ਕਿਆ ਥੋੜੜੀ ਬਾਤ ਗੁਮਾਨੁ

ਪਸ਼ੂ ਪੰਛੀ ਮਨੁਖ ਬਲਕਿ ਹੋਰ ਥਲ ਤੇ ਜਲ ਜੀਵਾਂ ਵਿਚ ਵੀ ਬਹੁਤ ਸਾਰੀਆਂ ਗੱਲਾਂ ਰਲਦੀਆਂ ਮਿਲਦੀਆਂ ਹਨ ਜਿਵੇਂ ਇਹ ਸਾਰੇ ਹੀ ਆਪਣੇ ਜਣਿਆ ਜਾਇਆਂ ਲਈ ਮੋਹ ਦੀ ਭਾਵਨਾ ਰਖਦੇ ਅਤੇ ਉਨ੍ਹਾਂ ਨੂੰ ਵਾਪਰੇ ਦੁਖ ਦਰਦ ਦੀ ਤਕਲੀਫ ਮੰਨਦੇ ਹਨ, ਸਾਰੇ ਹੀ ਮੌਤ ਦਾ ਭੈ ਮੰਨਦੇ ਅਤੇ ਕੋਈ ਵੀ ਮਰਨਾ ਨਹੀਂ ਚਾਹੁੰਦਾ' ਕਾਮ ਚੇਸ਼ਟਾ ਅਤੇ ਕ੍ਰੋਧ ਦੀ ਅੰਸ਼ ਸਭ ਵਿਚ ਹੈ। ਹਰ ਕਿਸੇ ਅੰਦਰ ਆਪਣੇ ਵਿਤ ਅਨਸਾਰ ਅਭਿਮਾਨ ਦੀ ਭਾਵਨਾ ਵੀ ਮੌਜੂਦ ਹੈ ਅਤੇ ਖਾਣ ਪੀਣ ਦੀ ਲਾਲਸਾ ਤੇ ਲੋਭ ਵੀ ਹੈ। ਸਾਰਿਆਂ ਨੂੰ ਸਰੀਰਕ ਅੰਗ-ਹਥ ਪੈਰ ਲਤਾਂ ਬਾਹਾਂ, ਅਖਾਂ ਕੰਨ ਨਕ ਜੀਭ ਮਿਲੀਆ ਹੋਈਆਂ ਹਨ ਅਤੇ ਇਨਾਂ ਸਭ ਨੂੰ ਵਰਤਣ ਦੀ ਜਾਚ ਤੇ ਸੂਝ ਭੀ ਹੈ। ਸਰੀਰਾਂ ਦੇ ਅੰਦਰਲੇ ਭਾਗ-ਦਿਲ ਦਿਮਾਗ ਮੇਦਾ, ਫੇਫੜੇ, ਆਤੜੀਆਂ ਅਤੇ ਲਹੂ ਤੇ ਮੈਲ ਮੂਤ ਦੀਆਂ ਨਾੜੀਆਂ ਮਸਾਮ ਅਤੇ ਇਨਾਂ ਰਾਹੀ ਅਣਲੋੜੀਦੀਆਂ ਵਸਤੂਆਂ ਦੇ ਖਾਰਜ ਹੋਣ ਦੇ ਰਸਤੇ ਅਤੇ ਤੌਰ ਤਰੀਕੇ ਵੀ ਇਕੋ ਜੇਹੇ ਹਨ। ਥੋੜੀ ਬਹੁਤ ਸੋਚ ਦਾ ਮਾਦਾ ਵੀ ਹਰ ਇਕ ਵਿਚ ਹੈ ਜਿਸ ਅਨੁਸਾਰ ਹਰ ਕਿਸੇ ਦੀ ਇੱਛਾ ਜਾਂ ਭਾਵਨਾ ਉਪਜਦੀ ਰਹਿੰਦੀ ਹੈ ਜਿਸ ਨੂੰ ਪੂਰਾ ਕਰਨ ਲਈ ਉਸ ਨੂੰ ਮਨ ਮਰਜ਼ੀ ਦੀ (will) ਤੇ ਸਮਰੱਥਾ ਵੀ ਪ੍ਰਾਪਤ ਹਨ ਜਿਨਾਂ ਨੂੰ ਵਰਤ ਕੇ ਓਹ ਆਪਣੀਆਂ ਸਰੀਰਕ ਲੋੜਾਂ ਪੂਰੀਆਂ ਕਰਦਾ ਹੈ। ਪਰ ਇਨਾਂ ਸਾਰੀਆਂ ਦਾ ਕਾਰਿੰਦਾ (ਕਰਨ ਵਾਲਾ) ਮਨ ਹੈ ਜਿਸ ਦੀ ਸਮੁਚੇ ਸਰੀਰ ਉਪਰ ਸਰਦਾਰੀ ਹੈ। ਮਨ ਨੂੰ ਸੇਧ ਤੇ ਸਲਾਹ ਮਸ਼ਵਰਾਂ ਦੇਣ ਵਾਲਾ ਮੁਖ ਮੰਤਰੀ (ਵਜ਼ੀਰ) ਉਸ ਨੂੰ ਮਿਲੀ ਹੋਈ ਮਤ (understanding) ਹੈ। ਹਰ ਕਿਸੇ ਦੇ ਮਨ ਤੇ ਮਤ ਆਪੋ ਆਪਣੇ ਹਨ ਜਿਨਾਂ ਦਾ ਸਰੀਰ ਉਪਰ ਕਨਟ੍ਰੋਲ ਹੈ।

ਪਰ ਇਤਨੀ ਵਡੀ ਇਕਸਾਰਤਾ ਤੇ ਸਮਾਨਤਾ ਹੋਣ ਦੇ ਬਾਵਜੂਦ ਮਨੁਖ ਨੂੰ ਹੋਰ ਸਾਰਿਆ ਉਪਰ ਸ੍ਰੇਸ਼ਟਤਾ ਅਤੇ ਵਡਿਆਈ ਪ੍ਰਾਪਤ ਹੈ :

'ਮਾਨਖ ਚਉ ਪ੍ਰਭੁ ਦੀਈ ਵਡਾਈ'

ਕਿਉਂਕਿ ਉਸ ਦੇ ਮਨ ਅਤੇ ਮਤ ਨੂੰ ਸੇਧ ਦੇਣ (guide ਕਰਨ) ਲਈ ਉਸ ਨੂੰ ਬੁਧ ਪ੍ਰਾਪਤ ਹੈ ਜੋ ਹੋਰ ਕਿਸੇ ਜਾਨਦਾਰ ਪਾਸ ਨਹੀਂ ਹੈ। ਮਨੁਖ ਪਾਸ ਬੁਧ ਦਾ ਹੋਣਾ ਦੀਵੇ ਜਾਂ ਲੈਂਪ ਦੀ ਨਿਆਈਂ ਹੈ ਜਿਸ ਦੇ ਚਾਨਣ ਵਿਚ ਉਸ ਦੇ ਮਨ ਤੇ ਮਤ ਠੇਡੇ ਖਾਣੋਂ ਬਚ ਸਕਦੇ ਹਨ ਬਸ਼ਰਤੇ ਕਿ ਓਹ ਬੁਧ (intellect) ਦੇ ਚਾਨਣ ਦਾ ਲਾਭ ਲੈਂਦੇ ਹੋਣ ਅਤੇ ਜਾਣ ਬੁਝ ਕੇ ਇਸ ਵਲੋਂ ਅਵੇਸਲੇ ਨ ਹੋਣ। ਜਿਵੇਂ ਚਾਨਣ ਵਿਚ ਵੀ ਜੇ ਕੋਈ ਅਖਾਂ ਮੀਟ ਰਖੇ ਤਾਂ ਉਸ ਨੂੰ ਚਾਨਣ ਦਾ ਲਾਭ ਨਹੀਂ ਹੁੰਦਾ, ਇਵੇਂ ਹੀ ਜਿਸ ਦੇ ਮਨ ਤੇ ਮਤ, ਬੁਧ ਵਲੋਂ ਮਿਲਦੇ ਚਾਨਣ ਨੂੰ ਨ ਵਰਤਣ ਅਤੇ ਆਪਣੀ ਮਸਤੀ ਤੇ ਬੇਹੋਸ਼ੀ ਵਿਚ ਹੀ ਪੈ ਜਾਣ ਤਾਂ ਓਹ ਬੁਧ ਬਲ ਰਖਦੇ ਹੋਏ ਵੀ ਪਸ਼ੂ ਸਮਾਨ ਹੁੰਦੇ ਹਨ।

ਬੁਧ ਮਨੁਖ ਦੀ ਇਕ ਬਹੁਤ ਵਡੀ ਪ੍ਰਾਪਤੀ ਹੈ ਜੇ ਕਰ ਓਹ ਇਸ ਦੀ ਸੁਚੱਜੀ ਵਰਤੋਂ ਕਰੇ। ਪਰ ਜਦੋਂ ਮਨੁਖ ਦਾ ਮਨ ਜੋ ਉਸ ਦੀ ਸਮੁਚੀ ਹੋਂਦ ਅੰਦਰ ਅਤਿ ਬਲਵਾਨ ਥਾਂ ਰਖਦਾ ਹੈ ਜੋ ਮਸਤ ਹਾਥੀ ਦੀ ਨਿਆਈਂ (ਮਨ ਤਕੜੋ ਮੈਗਲ ਹੋਇ ਰਹਾ) ਸਰੀਰ ਦੇ ਹੋਰ ਸਾਰੇ ਭਾਗਾਂ ਉਪਰ ਛਾ ਜਾਏ ਤਾਂ ਮਨੁਖ ਨੂੰ ਅੰਨ੍ਹਾ ਕਰ ਦੇਂਦਾ ਹੈ। ਇਵੇਂ ਬੁਧ ਦੀ ਕੀਤੀ ਕੁਚੱਜੀ ਵਰਤੋਂ ਮਨੁਖ ਲਈ ਅਤਿ ਹਾਨੀਕਾਰਕ ਵੀ ਹੋ ਜਾਂਦੀ ਹੈ।

ਭਵਿਖ ਵਿਚ ਵਾਪਰਨ ਵਾਲੀਆਂ ਗੱਲਾਂ ਦੀ ਅਗਾਊਂ ਕਲਪਨਾ (imagine) ਕਰ ਸਕਣ ਦੀ ਸੂਝ ਵੀ ਬੁਧ ਕਾਰਨ ਹੀ ਹੁੰਦੀ ਹੈ। ਪਸ਼ੂ ਪੰਛੀ ਆਉਣ ਵਾਲੇ ਸਮੇਂ ਦੀ ਕੋਈ ਕਲਪਨਾ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਪਾਸ ਇਉਂ ਸੋਚ ਸਕਣ ਵਾਲੀ ਬੁਧ ਨਹੀਂ ਹੁੰਦੀ। ਮਨੁਖ ਹੀ ਅਜੇਹੀ ਕਲਪਨਾ ਕਰ ਸਕਦਾ ਹੈ। ਸਾਰੇ ਜਾਨਵਰ-ਪਸ਼ੂ ਪੰਛੀ ਤੇ ਮਨੁਖ ਮਰਨ ਤੋਂ ਡਰਦੇ ਹਨ, ਪਰ ਕੇਵਲ ਮਨੁਖ ਹੀ ਹੈ ਜੋ ਇਉਂ ਸੋਚ ਸਕਦਾ ਹੈ ਕਿ

ਅਤੇ ਅਨੇਕ ਹੋਰਨਾਂ ਨੂੰ ਮਰਦਾ ਅਤੇ ਉਨ੍ਹਾਂ ਦੇ ਸਰੀਰ ਸੁਆਹ ਜਾਂ ਮਿੱਟੀ ਹੋ ਜਾਣ ਜਿਹਾ ਪ੍ਰਤੱਖ ਵੇਖਦੇ ਹੋਇਆਂ ਉਸ ਦੇ ਲਈ ਅਜਿਹਾ ਵਿਆਹ ਕਰ ਲੈਣਾ ਸਹਿਜੇ ਸੌਖੀ ਗੱਲ ਹੈ ਕਿ ਉਨ੍ਹਾਂ ਦੇ ਅੰਦਰ ਕੋਈ ਜਤਿਆ ਸੀ ਜਿਸ ਦੇ ਅੰਦਰੋਂ ਚਲੇ ਜਾਣ ਨਾਲ ਉਨ੍ਹਾਂ ਦੇ ਸਰੀਰ ਜੋ ਵੇਖਣ ਨੂੰ ਪਹਿਲਾਂ ਜਿਹੇ ਹੀ ਹੁੰਦੇ ਹਨ ਪਹਿਲਾਂ ਦੀ ਤਰ੍ਹਾਂ ਹਿਲਣ ਜੁਲਣ ਤੇ ਵੇਖਣ ਸੁਣਨ ਤੋਂ ਰਹਿ ਜਾਂਦੇ ਅਤੇ ਨਿਰੀ ਮਿੱਟੀ ਦੀ ਪੰਡ ਹੀ ਹੋ ਗਏ ਹੁੰਦੇ ਹਨ :

'ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ

ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ' 50 ਅਤੇ ਅਜਿਹਾ ਦ੍ਰਿਸ਼ ਉਸ ਨੂੰ ਇਹ ਯਕੀਨ ਦਵਾ ਦੇਂਦਾ ਹੈ ਕਿ 'ਸਭਨਾ ਸਾਹੁਰੈ ਵੰਞਣਾ ਸਭ ਮੁਕਲਾਵਣਹਾਰ' ਅਤੇ ਐਸੀ ਦਸ਼ਾ ਅੰਦਰ ਉਸ ਦੀ ਬੁਧ ਉਸ ਨੂੰ ਇਉਂ ਕਹਿ ਰਹੀ ਪ੍ਰਤੀਤ ਹੁੰਦੀ ਹੈ।

'ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ' 23

ਪੇਕੇ ਘਰ ਦਾ ਖਿਆਲ ਹੀ ਉਸ ਦੇ ਸਾਹਮਣੇ ਉਸ ਦੀ ਆਪਣੀ ਜ਼ਿੰਦਗੀ ਵਰਗੇ ਕਈ ਹੋਰਨਾਂ ਦੀ ਜ਼ਿੰਦਗੀ ਦੇ ਚਿੱਤਰ ਪੇਸ਼ ਕਰਦਾ ਹੈ। ਸਹੁਰੇ ਘਰ ਗਈ ਇਸਤਰੀ ਨੂੰ ਪੇਕਿਆਂ ਦੀਆਂ ਮਿੱਠੀਆਂ ਯਾਦਾਂ, ਉਥੋਂ ਦਾ ਬਾਲਪਨ ਦਾ ਚੋਹਲ ਮੋਹਲ, ਸਖੀਆਂ ਸਹੇਲੀਆਂ ਸੰਗ ਲਈਆਂ ਅਠਖੇਲੀਆਂ ਬਾਬਲ ਦੇ ਮਹਿਲਾਂ ਮਾੜੀਆਂ ਅਤੇ ਮਿਲਖਾਂ ਦਾ ਵਾਸਾ, ਅੰਮੜੀ ਨਾਲ ਕੀਤੇ ਲਾਡ, ਭੈਣਾਂ ਭਰਾਵਾਂ ਸੰਗ ਖੂਟੀਆਂ ਤੇ ਚੜ੍ਹਾਈਆਂ ਪੀਂਘਾਂ ਤੇ ਭਰਾਵਾਂ ਜਾਈਆਂ ਗਾਈਆਂ ਘੋੜੀਆਂ ਅਤੇ ਭਾਬੀਆਂ ਨਾਲ ਹਾਸੇ ਠੱਠੇ ਇਕ ਇਕ ਕਰਕੇ ਉਸ ਦੀਆਂ ਅੱਖਾਂ ਮੂਹਰਿਓਂ ਲੰਘਦੇ ਇਨ੍ਹਾਂ ਦੀ ਅਣਬੁਝਦੀ ਲੋਹ ਉਸ ਦਾ ਕਾਲਜਾ ਧੂਹ ਲੈ ਜਾਂਦੀ ਅਤੇ ਬੇਵਸ ਹੋਈ ਹਾਹੁਕਿਆਂ ਤੇ ਅਥਰੂਆਂ ਦੀ ਝੜੀ ਲਾ ਵਿਛੋੜੇ ਦੀ ਅਗਨੀ ਨੂੰ ਠੰਡਾ ਕਰਦੀ ਹੈ। ਉਸ ਦੀ ਦਸ਼ਾ ਠੀਕ ਹੀ ਡਾਰੋਂ ਵਿਛੜੀ ਕੂੰਜ ਵਾਲੀ ਹੁੰਦੀ ਹੈ, ਪਰ ਇਹ ਸਾਰਾ ਕੁਛ ਹੁਣ ਉਸ ਨੂੰ ਸੁਪਨਾ ਜੇਹਾ ਹੀ ਲਗਦਾ ਹੈ।

ਪਰ ਜਿਵੇਂ ਆੜੂਆਂ ਨਾਖਾਂ ਆਦਿ ਦੇ ਅੰਦਾਨੇ ਪੇੜ ਜਖੀਰੇ ਵਿਚੋਂ ਉਖੇੜੇ ਜਾ ਕੇ ਬਾਗ ਅੰਦਰ ਗਡੇ ਜਾਂਦੇ ਅਤੇ ਥੋੜੇ ਸਮੇਂ ਅੰਦਰ ਸਹਨੇਂ ਫਲਦਾਰ ਰੁਖ ਬਣ ਕੇ ਕਈਆਂ ਦੀ ਖੁਸ਼ੀ ਦਾ ਕਾਰਨ ਬਣਦੇ ਹਨ ਇਉਂ ਹੀ ਸਖੀਆ ਸਹੇਲੀਆਂ ਦੇ ਘਣੇ ਮੇਲ ਵਿਚੋਂ ਵਿੱਛੜ ਕੇ ਆਈ ਇਹ ਇਸਤਰੀ ਸਹੁਰੇ ਘਰ ਦੇ ਬਾਗ ਪ੍ਵਾਰ ਵਿਚ ਸ਼ਾਮਲ ਹੋ ਕੇ ਭਾਵੇ ਉਸ ਦਾ ਹੀ ਮੁਹਾਉਣਾ ਅੰਗ ਬਣ ਜਾਂਦੀ ਹੈ ਪਰ ਬਾਬਲੇ ਦੀ ਮਿਲਖ ਮਾੜੀ ਦੀ ਵਡਿਆਈ ਦਾ ਗੁਮਾਨ ਉਸ ਨੂੰ ਹਰ ਹਮੇਸ਼ਾ ਟੁੰਬਦਾ ਰਹਿੰਦਾ ਹੈ ਜਿਸ ਦਾ ਜ਼ਿਕਰ ਆਪਣੇ ਸਹੁਰੇ ਘਰ ਕਰਕੇ ਓਹ ਆਪਣ ਹਿਰਦੇ ਦੀ ਵਿਛੋੜੇ ਦੀ ਤੜਪ ਠਾਰਦੀ ਵੀ ਹੈ। ਪਰ ਉਸ ਦਾ ਇਹ ਗੁਮਾਨ ਸੁਪਨੇ ਅੰਦਰ ਮਾਨੀ ਬਾਦਸ਼ਾਹੀ ਵਾਲਾ ਗੁਮਾਨ ਹੀ ਹੁੰਦਾ ਹੈ ਜ ਬਾਦਸ਼ਾਹੀ, ਓਹ, ਲਖ ਜਤਨ ਕਰੇ, ਮੁੜਕੇ ਨਹੀਂ ਮਾਨ ਸਕਦੀ। ਅਜੇਹੀ ਦਸ਼ਾ ਹੀ ਹਰ ਮਨਖ ਦੀ ਹੈ। ਹਰ ਇਕ ਦੀ ਜ਼ਿੰਦਗੀ ਵਿਚ ਕੁਝ ਅਜੇਹੀਆਂ ਘੜੀਆਂ ਆਉਂਦੀਆਂ ਹਨ ਜਿਨਾਂ ਦੀ ਯਾਦ ਦਾ ਉਸ ਨੂੰ ਗਮਾਨ ਹੁੰਦਾ ਹੈ। ਉਨ੍ਹਾਂ ਨੂੰ ਚੇਤੇ ਕਰ ਓਹ ਆਪੇ ਵਿਚ ਫੁਲਿਆ ਨਹੀਂ ਸਮਾਉਂਦਾ ਪਰ ਲਖ ਜਤਨਾਂ ਦੇ ਬਾਵਜੂਦ ਵੀ ਉਸ ਨੂੰ ਉਹ ਘੜੀਆਂ ਮੁੜ ਨਸੀਬ ਨਹੀਂ ਹੁੰਦੀਆਂ ਅਤੇ ਉਨਾਂ ਦਾ ਕੀਤਾ ਗੁਮਾਨ ਉਸ ਲਈ ਸੁਪਨਾ ਜੇਹਾ ਹੀ ਹੁੰਦਾ ਹੈ। ਦੁਨੀਆ ਦੇ ਸਾਰੇ ਕਾਰ ਵਿਹਾਰ ਭਾਵੇਂ ਓਹ ਰਾਜ ਭਾਗ ਹੈ ਜਾ ਧਨ ਭੂਮ ਦਾ ਗੁਮਾਨ, ਜਵਾਨੀ ਦੀਆਂ ਮਾਣੀਆਂ ਮੌਜਾਂ ਹਨ ਜਾਂ ਬਚਪਨ ਅੰਦਰ ਲਡਾਏ ਲਾਡ, ਸੂਰਬੀਰਤਾ ਦੀ ਖੁਮਾਰੀ ਹੈ ਜਾਂ ਪ੍ਰਾਪਤੀਆਂ ਜਿੱਤਾਂ ਦੀ ਬਦ ਦਿਮਾਗੀ (ਹਉ ਮਾਰਹੁ ਹਉ ਬੰਧਉ ਛੋਡਉ ਕੋ ਨਾਹੀ ਮੁਝੇ ਸਮਾਨੀ) ਵਿਦਵਤਾ ਦਾ ਘਮੰਡ ਹੈ ਜਾ ਬਹੁਭਾਸ਼ੀ ਹੋਣ ਦਾ ਮਾਨ, ਸੁੰਦਰਤਾ ਦੀ ਮਸਤੀ ਹੈ ਜਾਂ ਹਾਰ ਸ਼ਿੰਗਾਰ ਦੀ ਪਕੜ, ਬਹੁਤੀਆ ਬਾਹਾਂ ਹੋਣ ਦਾ ਵਿਸ਼ਵਾਸ਼ ਹੈ ਜਾਂ ਸਸਤਰ ਅਸਤਰ ਰਖਣ ਦਾ ਭਰੋਸਾ, ਉਘਾ ਵਕਤਾ ਹੋਣ ਦੀ ਗੱਲ ਹੈ ਜਾਂ ਹਰੇਕ ਦੇ ਮੂਹ ਚੜ੍ਹਿਆ ਲੇਖਕ ਚੰਗਾ ਖਿਡਾਰੂਆ ਹੈ ਜਾਂ ਪਹਿਲਵਾਨ, ਅਚਾਰ ਵਿਹਾਰ ਦਾ ਧਣੀ ਹੈ ਜਾਂ ਸ਼ਰਾਬੀ ਕਬਾਬੀ, ਮੰਨਿਆ ਪਰਮ ਨਿਆ ਸਨੱਅਤਕਾਰ ਕਿਸਾਨ ਜਾਂ ਹਟਵਾਣੀਆਂ, ਵੇਦ ਪਾਠੀ ਬ੍ਰਾਹਮਣ ਹੈ ਜਾਂ ਪਰਾਈ ਮੈਲ ਧੋਣ ਵਾਲਾ

ਸੁੰਦਰ, ਸੁਰੀਲਾ ਗਵਈਆ ਹੈ ਜਾਂ ਗੁਰੂ ਘਰ ਦਾ ਕੀਰਤਨੀਆਂ ਸੰਤ ਸਾਧ ਹੈ ਜਾਂ ਰਾਹ ਮਾਰ ਲੁਟੇਰਾ ਤੇ ਚੋਰ, ਦੀਨਾਂ ਦੁਖੀਆਂ ਦੀ ਬਾਂਹ ਤੇ ਬਿਰਦਪਾਲ ਹੈ ਜਾਂ ਘਾਤਕ ਇਹ ਸਾਰੇ ਹੀ ਦੁਨੀਆਂ ਦੇ ਵਿਸ਼ਾਲ ਮੁਸਾਫਰ ਖਾਨੇ, ਅੰਦਰ ਇਕ ਰਾਤਰੀ ਦੇ ਪ੍ਰਾਹੁਣੇ ਹਨ ਅਤੇ ਸਾਰਿਆਂ ਨੇ

'ਜੈਸੇ ਰੈਣਿ ਪ੍ਰਾਹੁਣੇ ਉਠ ਚਲਸਹਿ ਪਰਭਾਤ'

ਦਿਨ ਦੀ ਲੋਅ ਲਗਣ ਸਾਰ ਇਸ ਸਰਾਂ ਤੋਂ ਉਠ ਤੁਰਣਾ ਹੈ।
ਤਾਂ ਕਿਸੇ ਦਾ ਆਪਣੀ ਸੂਰਬੀਰਤਾ, ਸੁੰਦਰਤਾ, ਵਿਦਵਤਾਂ ਜਾਂ ਰਾਜ ਭਾਗ ਆਦ ਦਾ ਗੁਮਾਣ ਰਖਣ ਦੇ ਕੀ ਅਰਥ ਹਨ ? ਹਰ ਕੋਈ ਭਲੀ ਤਰਾਂ ਜਾਣਦਾ ਹੈ :

'ਜੋ ਆਇਆ ਸੋ ਚਲ ਸੀ ਸਭ ਕੋਈ ਆਈ ਵਾਰੀਐ'

ਇਸ ਥੋੜ ਚਿਰੀ ਜ਼ਿੰਦਗੀ ਦੀ ਗੱਲ ਤਾਂ ਇਉਂ ਹੀ ਹੈ ਜਿਵੇਂ ਆਦਮੀ ਕੋਈ ਸੌਦਾ ਖ੍ਰੀਦਣ ਬਾਜ਼ਾਰ ਜਾਵੇ ਅਤੇ ਕਿਸੇ ਹਟ ਤੋਂ ਓਹ ਸੌਦਾ ਲਵੇ ਤੇ ਅਗੇ ਤੁਰ ਜਾਵੇ ਉਸ ਜੇਹੇ ਅਨੇਕ ਹੋਰ ਆਦਮੀ ਭੀ ਉਸ ਹਟ ਸੌਦਾ ਲੈਣ ਆਉਂਦੇ ਹਨ ਪਰ ਹਰ ਕਿਸੇ ਨੇ ਸੌਦਾ ਲੈਣ ਜਿਤਨਾ ਸਮਾਂ ਹੀ ਹਟ ਤੇ ਠਹਿਰਨਾ ਹੁੰਦਾ ਹੈ, ਉਸ ਪਿਛੋ ਉਸ ਦਾ ਹਟ ਤੇ ਖੜੇ ਰਹਿਣਾਂ ਨਹੀਂ ਬਣ ਆਉਂਦਾ। ਨ ਹਟ ਵਾਲਾ ਹੀ ਚਾਹੇਗਾ ਕਿ ਓਹ ਉਥੇ ਬੈਠਾ ਰਹਵੇ, ਸੰਸਾਰ ਤੇ ਆਏ ਹਰ ਕਿਸੇ ਨੇ ਭੀ ਇਉਂ ਹੀ ਕੇਵਲ ਉਤਨਾਂ ਸਮਾਂ ਅਤੇ ਉਸੇ ਕਾਰਜ ਲਈ ਹੀ ਏਥੇ ਰਹਿਨਾ ਹੁੰਦਾ ਹੈ ਜਿਸ ਲਈ ਉਸ ਨੂੰ ਸੰਸਾਰ ਤੇ ਭੇਜਿਆ ਗਿਆ ਹੈ। ਗੁਰੂ ਨਾਨਕ ਦੇਵ ਹਟ ਦੇ ਅਲੰਕਾਰ ਦੁਆਰਾ ਮਨੁਖ ਮਾਤਰ ਨੂੰ ਇਹ ਗੱਲ ਸਮਝਾਉਂਦੇ ਹਨ :

ਦੁਇ ਦੀਵੇ ਚਉਦਹ ਹਟਨਾਲੇ—ਜੇਤੇ ਜੀਅ ਤੇਤੇ ਵਣਜਾਰੇ
ਖੁਲ੍ਹੇ ਹਟ ਹੋਆ ਵਾਪਾਰ—ਜੋ ਪਹੁਚੇ ਸੋ ਚਲਣਹਾਰੁ 789
('ਦੋਇ ਦੀਵੇ' ਚੰਦ ਤੇ ਸੂਰਜ ਅਤੇ 'ਚੌਦਾਂ ਹਟਨਾਲੇ'
'ਚੋਦਾਂ ਤਬਕਾਂ ਵਿਚ ਵੰਡਿਆ ਸਾਰਾ ਸੰਸਾਰ।)

ਇਹੋ ਗੱਲ ਅਥਵਾ ਜ਼ਿੰਦਗੀ ਦੀ ਅਉਧ ਦਾ ਬਹੁਤ ਥੋੜਾ ਹੋਣਾ ਅਤੇ

ਉਸ ਦਾ ਭੀ ਭਰੋਸਾ ਨ ਹੋਣਾ ਕਿ ਇਹ ਕਿਤਨਾ ਸਮਾ ਰਹਿਗੀ ਨਦੀ ਕੰਢੇ ਖੜੇ ਰੁਖ ਦੀ ਮਿਸਾਲ ਦੇ ਕੇ ਭੀ ਸਮਝਾਈ ਹੈ

ਨਦੀ ਕੰਢੇ ਖੜੇ ਰੁਖ ਨੂੰ ਕਿਸੇ ਵੇਲੇ ਭੀ ਪਾਣੀ ਦੇ ਵਹਿਣ ਨੇ ਰੋੜ੍ਹ ਲੈ ਜਾਣਾ ਹੁੰਦਾ ਹੈ। ਅਜੇਹੀ ਹੀ ਮਿਟੀ ਦੇ ਕਚੇ ਘੜੇ ਦੀ ਗੱਲ ਹੈ। ਬਾਬਾ ਫਰੀਦ ਜੀ ਨੇ ਇਸ ਪਰਥਾਏ ਕਿਤਨਾ ਸੋਹਣਾ ਕਿਹਾ ਹੈ;

ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰ'। 1382

ਉਨ੍ਹਾ ਇਹ ਭੀ ਕਿਹਾ ਹੈ :

'ਫਰੀਦਾ ਕਿਥੈ ਤੈਡੇ ਮਾਪਿਆਂ ਜਿਨੀ ਤੂ ਜਣਿਓਹਿ
ਤੈਂ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ 1381

ਇਸ ਗੱਲ ਦੀ ਭੀ ਕਿਸੇ ਨੂੰ ਭੁੱਲ ਨਹੀਂ ਕਿ ਜਦੋਂ ਉਸ ਦੇ ਦਿਨ ਪੂਰੇ ਹੋ ਗਏ ਉਸ ਨੇ ਧਨ ਭੂਮ ਮਿਲਖ ਮਾੜੀਆਂ ਬੈਂਕ ਬੈਲੈਂਸ ਤੇ ਕਾਰਾਂ ਗਡੀਆਂ ਸਾਰਾ ਕੁਛ ਹੀ ਏਥੇ ਛਡ ਤੁਰ ਜਾਣਾ ਹੈ। ਮੁਹਲਤ ਪੁੰਨੀ ਚਲਣਾ. ਕਿਸੇ ਚੀਜ਼ ਨੇ ਬਲਕਿ ਉਸ ਦੇ ਆਪਣੇ ਸਰੀਰ ਨੇ ਭੀ ਉਸ ਦੇ ਨਾਲ ਨਹੀਂ ਜਾਣਾ, ਤਾਂ ਗੁਮਾਨ ਕਾਹਦਾ ?

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਸ਼ਬਦ ਅੰਦਰ ਦੇਹ (ਸਰੀਰ) ਰੂਪੀ ਧਨ (ਇਸਤਰੀ) ਅਤੇ ਆਤਮਾ ਰੂਪੀ ਪਤੀ ਦੀ ਆਪੋ ਵਿਚ ਗੱਲਬਾਤ ਦਾ ਸੋਹਣਾ ਨਕਸ਼ਾ ਚਿਤਰਿਆ ਹੈ ਜੋ ਸ਼ਬਦ 'ਸੰਗੀ ਜੋਗੀ ਨਾਰ ਲਪਟਾਨੀ' (ਜੋਗੀ-ਘਰ ਘਰ ਅਲੱਖ ਜਗਾਉਣ ਅਥਵਾ ਜਨਮ ਜਨਮਾਤਰਾਂ ਅੰਦਰ ਭਟਕਨ ਵਾਲੇ ਆਤਮਾ ਨਾਲ ਜੁੜੀ ਦੇਹ ਰੂਪ। ਨਾਰੀ) ਨਾਲ ਅਰੰਭ ਹੋ ਕੇ ਧਨ ਪਿਰ ਵਿਚਾਲੇ ਹੋਈ ਗੱਲ ਇਉ ਦਸੀ ਹੈ।

ਧਨ ਕਹੈ ਤੂ ਵਸਿ ਮੈ ਨਾਲੇ ਪ੍ਰਿਅ ਸੁਖਵਾਸੀ ਬਾਲ ਗੋਪਾਲੇ
ਤੁਝੈ ਬਿਨਾ ਹਉ ਕਿਤ ਹੀ ਨ ਲੇਖੈ ਵਚਨ ਦੇਹਿ ਛੋਡਿ ਨ ਜਾਸਾ ਹੇ।

ਉਥੇ ਹੀ ਦਿਲ ਲਗਾ ਲਵੇ ਅਤੇ ਤਰਾਂ ਤਰਾਂ ਦੇ ਅਡੰਬਰ ਕਰਨ ਲਗ ਜਾਵੇ ਤਾਂ ਉਸ ਦੀ ਵਡੀ ਭੁੱਲ ਹੋਵੇਗੀ ਕਿਉਂਕਿ ਉਸ ਚਰਾਗਾਹ ਦੀ ਹਰਿਆਉਲ ਨੇ ਹਮੇਸ਼ਾਂ ਨਹੀਂ ਰਹਿਣਾ ਹੁੰਦਾ ਅਤੇ ਮੌਸਮ ਬਦਲ ਜਾਣ ਤੇ ਛੇੜੂ ਨੂੰ ਆਪਣਾ ਵੱਗ ਉਥੋਂ ਲੈ ਜਾਣਾ ਪਵੇਗਾ ਤਾ ਉਸ ਦੇ ਕੀਤੇ ਅਡੰਬਰ ਕਿਸ ਕੰਮ ? ਇਹ ਸੰਸਾਰ ਉਸ ਚਰਾਗਾਹ ਦੀ ਨਿਆਈ ਹੀ ਹੈ ਜਿਸ ਦੀ ਕਿਸੇ ਵਡਿਆਈ ਅਤੇ ਉਸ ਵਡਿਆਈ ਦਾ ਕੀਤਾ ਗਰਬ ਬੇ ਅਰਥ ਹੈ। ਗੁਰੂ ਜੀ ਦਾ ਫਰਮਾਣ ਇਉਂ ਹੈ :

'ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ

ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ' 50

ਇਸ ਲਈ ਕਿਸੇ ਵਡਿਆਈ ਦਾ ਗੁਮਾਨ ਕਰਨਾ ਫਜ਼ੂਲ ਹੈ

## 'ਕਿਆ ਥੋੜੜੀ ਬਾਤ ਗੁਮਾਨ'

ਤਾ ਮਨੁਖ ਕੀ ਕਰੇ ? ਇਸ ਦਾ ਉੱਤਰ ਭੀ ਨਾਲ ਹੀ ਦਿਤਾ ਹੈ :

'ਹਰਿ ਗੁਣ ਗਾਉ ਮਨਾ ਸਤਿਗੁਰ ਸੇਵਿ ਪਿਆਰਿ'

ਅਰਥਾਤ ਪਿਆਰ ਨਾਲ ਸਤਿਗੁਰੂ ਦੀ ਸੇਵਾ ਵਿਚ ਲਗ ਕੇ ਹਰੀ ਦੇ ਗੁਣ ਗਾਓ 'ਪਿਆਰਿ ਸ਼ਬਦ ਦ੍ਰਿਸ਼ਟਾਉਂਦਾ ਹੈ ਕਿ ਪਿਆਰ ਤਥਾ ਅੰਦਰ ਦੀ ਲਗਣ ਨਾਲ ਸੇਵਾ ਕਰਨੀ ਤੇ ਗੁਣ ਗਾਉਣੇ ਹਨ ਕਿਸੇ ਮਜਬੂਰੀ ਜਾਂ ਮਰਯਾਦਾ ਦੀ ਪਾਬੰਦੀ ਕਾਰਨ ਨਹੀਂ 'ਅੰਦਰਿ ਰੰਗੁ ਸਦਾ ਸਚਿਆਰਾ' ਫਿਰ ਕਿਸ ਸਤਿਗੁਰੂ ਦੀ ਸੇਵਾ ਕਰਨੀ ਹੈ ? ਕਿਸੇ ਮਨੁਖ ਜਾਂ ਸਰੀਰ ਦੀ ਨਹੀਂ ਕਿਉਂਕਿ ਫੁਰਮਾਣ ਹੈ :

'ਮਾਨੁਖ ਕਾ ਕਰਿ ਰੂਪ ਨ ਜਾਣ'

ਸਤਿਗੁਰੁ ਗੁਰ ਸ਼ਬਦ ਤਥਾ ਗੁਰੂ ਦੀ ਬਾਣੀ ਹੈ:—

'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ'

ਇਸ ਪਰਥਾਏ ਗੁਰੂ ਜੀ ਦਾ ਹੁਕਮ ਹੈ :

'ਗੁਰਬਾਣੀ ਸਿਉਂ ਧਰੈ ਪਿਆਰੁ' ਅਤੇ

'ਗੁਰ ਕੀ ਸੇਵਾ ਸਬਦੁ ਵੀਚਾਰ'

ਕਿਉਂ ਕਿ ਨਾਮ ਨਾਲ ਪਿਆਰ ਗੁਰੂ ਦੇ ਸ਼ਬਦ ਦੀ ਵੀਚਾਰ ਕੀਤਿਆਂ ਅਤੇ ਸ਼ਬਦ ਨੂੰ ਸਮਝਿਆਂ ਲਗਦਾ ਹੈ

'ਗੁਰ ਕੈ ਸਬਦਿ ਹਰਿ ਨਾਮੁ ਪਿਆਰਾ — 1057

ਪਰ ਜਿਸ ਸ਼ਬਦ ਨੂੰ ਵਿਚਾਰਿਆ ਤੇ ਸਮਝਿਆ ਹੈ ਉਹਨੂੰ ਗਾਉਣਾ ਸੋਨੇ ਤੇ ਸੁਹਾਗੇ ਦਾ ਅਸਰ ਰਖਦਾ ਹੈ ਇਸੇ ਲਈ ਫੁਰਮਾਣ ਹੈ

'ਹਰਿ ਗੁਣ ਗਾਉ ਮਨਾ'

ਗੁਣ ਗਾਉਣ ਜਾਂ ਸੁਨਣ ਨਾਲ ਮਨ ਹਰੀ ਦੇ ਪਿਆਰ ਅੰਦਰ ਭਿਜ ਜਾਂਦਾ ਅਤੇ ਧਿਆਨ ਸਹਿਜੇ ਹੀ ਨਾਮ ਅੰਦਰ ਜੁੜ ਜਾਂਦਾ ਹੈ :

'ਸੁਣਿ ਹਰਿ ਗੁਣ, ਭੀਨੇ ਸਹਜਿ ਸੁਭਾਇ
ਗੁਰਮਤਿ ਸਹਜੇ ਨਾਮੁ ਧਿਆਇ— 767

ਅਤੇ ਨਾਮ ਧਿਆਉਨ ਤਥਾ ਨਾਮ ਅੰਦਰ ਸੁਰਤ ਜੋੜਨ ਦੀ ਕਿਉਂ ਲੋੜ ਹੈ ਕਿਉਂਕਿ

'ਮਨ ਤਨ ਧਨ ਤੇ ਨਾਮੁ ਪਿਆਰਾ —
ਅੰਤਿ ਸਖਾਈ ਚਲਣ ਵਾਰਾ' 1042

ਅੰਤ ਸਮੇਂ ਜਦੋਂ ਸਰੀਰ ਤੇ ਆਤਮਾ ਇਕ ਦੂਸਰੇ ਤੋਂ ਵਖ ਹੁੰਦੇ ਹਨ ਤਾਂ ਸੂਖਮ ਆਤਮਾ ਨੂੰ ਸੂਖਮ ਸਹਾਰੇ ਦੀ ਲੋੜ ਹੁੰਦੀ ਹੈ, ਸਥੂਲ ਸਰੀਰ ਤਾਂ ਏਥੇ ਹੀ ਭਸਮ ਹੋ ਗਿਆ ਹੁੰਦਾ ਹੈ ਤੇ ਨ ਕੋਈ ਪਦਾਰਥ ਜਾਂ ਸੰਗ ਸਾਕ ਹੀ ਸਾਥ ਦੇ ਸਕਦਾ ਹੈ ਇਸ ਲਈ ਜਰੂਰੀ ਹੋ ਜਾਂਦਾ ਹੈ ਕਿ ਆਤਮਾ ਨੂੰ ਉਸ ਜੇਹਾ ਹੀ ਸੂਖਮ ਸਹਾਰਾ ਮਿਲੇ। ਅਜੇਹਾ ਸੂਖਮ ਸਹਾਰਾ ਨਾਮ ਤੋਂ ਬਿਨਾ ਕੋਈ ਨਹੀ ਹੋ ਸਕਦਾ। ਪਰ ਨਾਮ ਵੱਲ ਆਤਮਾ ਦਾ ਝੁਕਾਉ ਤਦੋਂ ਹੀ ਹੋਵੇਗਾ ਜੇ ਜਿੰਦਗੀ ਸਮੇਂ ਸੁਰਤ ਨਾਮ ਵਾਲੀ ਬਣੀ ਹੋਵੇਗੀ

ਜਿਤ ਲਾਗ ਮਨ ਬਾਸਨਾ ਅੰਤ ਸਾਈ ਪ੍ਰਗਟਾਨੀ'— 242

ਜਿਹੋ ਜੇਹੀਆਂ ਵਾਸ਼ਨਾਵਾਂ ਉਮਣ ਭਰ ਰਹੀਆਂ ਹੋਣਗੀਆਂ ਅਤੇ ਮਨ ਦਾ ਮਾੜ ਤਥਾ ਲਿਵ ਬਣੀ ਹੋਣਗੀ ਉਸ ਤਰਾਂ ਦੀ ਸੁਰਤੀ ਹੋਵੇਗੀ ਅਤੇ ਬਣੀ ਸੁਰਤ ਅਨੁਸਾਰ ਆਤਮਾ ਆਪਣਾ ਰਾਹ ਉਲੀਕੇਗਾ :

'ਜੈਸਾ ਕਰਮੁ ਤੈਸੀ ਲਿਵ ਲਾਵੈ' ਅਤੇ 1341
'ਜੇਹੀ ਸੁਰਤਿ ਤੇਹਾ ਤਿਨ ਰਾਹੁ' 24
'ਜੇਹੀ ਸੁਰਤਿ ਤਿਹੈ ਰਾਹਿ ਜਾਇ 662

ਇਸ ਖਿਆਲ ਨੂੰ ਇਉਂ ਭੀ ਪ੍ਰਗਟਾਇਆ ਹੈ :

ਜੈਸੀ ਪਿਆਸ ਹੋਇ ਮਨ ਅੰਤਰਿ,
ਤੈਸੋ ਜਲੁ ਦੇਵੈ ਪਰਕਾਰਿ' 505

ਜਿਸ ਤਰਾਂ ਨਾਮ ਦੀ ਭੁਖ ਪਿਆਸ ਦਾ ਹੋਣਾ ਜ਼ਰੂਰੀ ਹੈ ਇਹ ਭੁਖ ਦੁਨੀਆਵੀ ਵਡਿਆਈਆਂ ਤੇ ਧਨ ਭੂਮ ਦੀ ਭੁਖ ਖਤਮ ਕਰ ਦੇਂਦੀ ਹੈ :

'ਆਨ ਨ ਰਸ ਕਸ ਲਵੈ ਨ ਲਾਗੀ'

ਇਸ ਭੁਖ ਦੀ ਤ੍ਰਿਪਤੀ (ਰਜ) ਨਾਮ ਦੁਆਰਾ ਹੁੰਦੀ ਹੈ —

'ਇਹ ਰਸ ਲਾਗੀ ਹੋਇ ਤ੍ਰਿਪਤਾਣੀ'

ਅਤੇ ਫਿਰ ਕੋਈ ਭੁਖ ਨਹੀਂ ਰਹਿ ਜਾਂਦੀ ।

ਸਾਧਾਰਨ ਰੋਜ਼ ਵਰਤਦੀਆਂ ਗੱਲਾਂ ਸਾਨੂੰ ਇਹ ਸੂਝ ਦੇਂਦੀਆਂ ਹਨ ਕਿ ਜਿਸ ਦਾ ਕਿਸੇ ਨਾਲ ਅਤਿ ਦਰਜੇ ਦਾ ਪਿਆਰ ਹੋਵੇ ਉਹ ਉਠਦਾ ਬੈਠਦਾ ਸੌਂਦਾ ਉਸੇ ਦਾ ਹੀ ਧਿਆਨ ਧਰੇਗਾ ਅਤੇ ਉਸੇ ਦੀਆਂ ਗੱਲਾਂ ਕਰੇਗਾ । ਮਾਂ ਦਾ ਪੁਤਰ ਨਾਲ ਸੁਨੇਹ ਮੰਨੀ ਹੋਈ ਗਲ ਹੈ । ਕਾਲੀਆਂ ਘਟਾਂ ਚੜ੍ਹੀਆਂ ਵੇਖ ਮੋਰ ਪੈਲਾ ਪਾਉਂਦਾ ਤੇ ਆਪਣੀ ਖੁਸ਼ੀ ਦਰਸਾਉਂਦਾ ਹੈ, ਚਕੋਰ ਚੰਦ ਵੱਲ ਇਕ ਟਕ ਵੇਖਦਾ-2 ਪੁੱਠਾ ਹੋ ਡਿਗਦਾ ਹੈ ਪਰ ਚੰਦ ਵੱਲ ਲੱਗੀ ਤਾਰ ਵਿਚ ਫਰਕ ਨਹੀਂ ਆਉਣ ਦੇਂਦਾ । ਗੁਰੂ ਜੀ ਜੈਤਸਰੀ ਵਾਰ ਦੀ ਇਕ ਪਉੜੀ ਵਿਚ ਨਿਗੁਣੈ ਜਹੇ ਕੁਝ ਜੀਵਾਂ ਦੇ ਪਿਆਰ ਦੀਆਂ ਮਿਸਾਲਾਂ ਦੇ ਕੇ ਮਨੁਖ ਦੇ ਵਾਹਿਗੁਰੂ ਨਾਲ ਪ੍ਰੀਤ ਦਾ ਚਿਤਰ ਉਲੀਕਦੇ ਹਨ ।

'ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ
ਬੂੰਦ ਵਿਹੂਣਾ ਚਤ੍ਰਿਕੋ ਕਿਉ ਕਰਿ ਤ੍ਰਿਪਤਾਵੈ
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬਧਾਵੈ
ਤਿਉ ਸੰਤ ਜਨਾਂ ਹਰਿ ਪ੍ਰੀਤਿ ਹੈ ਦੇਖਿ ਦਰਸ ਅਘਾਵੈ

ਜਿਸ ਮਨੁਖ ਦਾ ਵਾਹਿਗੁਰੂ ਨਾਲ ਪਿਆਰ ਇਸ ਅਵਸਥਾ ਦਾ ਹੋ ਜਾਵੇ, ਵਾਹਿਗੁਰੂ ਉਸੇ ਦਾ ਹੋ ਰਹਿੰਦਾ ਹੈ ਅਤੇ ਉਸ ਦੇ ਸਾਰੇ ਕਾਰਜ ਸਤੇ ਸਿਧ ਹੀ ਹੁੰਦੇ ਜਾਂਦੇ ਹਨ।

ਜਿਨਾ ਅੰਦਰਿ ਨਾਮੁ ਨਿਧਾਨ ਹਰਿ
ਤਿਨ ਕੇ ਕਾਜ ਦਯਿ ਆਦੇਰਾਸਿ
ਤਿਨ ਚੂਕੀ ਮੁਹਤਾਜੀ ਲੋਕਨ ਕੀ
ਹਰਿ ਪ੍ਰਭੁ ਅੰਗ ਕਰਿ ਬੈਠਾ ਪਾਸਿ
ਜਾਂ ਕਰਤਾ ਵਲਿ ਤਾ ਸਭੁ ਕੋ ਵਲਿ
ਸਭਿ ਦਰਸਨ ਦੇਖਿ ਕਰਹਿ ਸਾਬਾਸਿ 305

'ਅੰਦਰਿ ਨਾਮੁ ਨਿਧਾਨ ਹਰਿ, ਦਾ ਸਰੂਪ ਕੀ ਹੈ, ਇਹ ਸਮਝਣ ਦੀ ਲੋੜ ਹੈ। ਨਾਮ ਦਾ ਪਰਵੇਸ਼ ਹੋਣ ਦਾ ਕੀ ਭਾਵ ਹੈ ਅਤੇ ਇਹ ਕਿਵੇਂ ਹੁੰਦਾ ਹੈ -

ਹਿਰਦੇ ਅੰਦਰ ਨਾਮ ਦੇ ਪਰਵੇਸ਼ ਲਈ ਮਨੁਖ ਦੇ ਮਨ ਮਤ ਅਤੇ ਸੁਰਤ ਨੇ ਨਾਮ ਦੇ ਰੰਗ ਰੰਗਿਆ ਜਾਣਾ ਹੈ, ਫਰਮਾਨ ਹੈ

'ਇਹ ਮਨ ਰੰਗਹੁ ਆਪਣਾ' ਅਤੇ
'ਏ ਮਨ ਰੂੜੇ ਰੰਗਲੇ ਰੂੜਾ ਰੰਗੁ ਦਰਾਇ,'

ਪਰ ਜਿਸ ਤਰਾਂ ਕੋਰੇ ਕਪੜੇ ਨੂੰ ਰੰਗ ਨਹੀ ਚੜ੍ਹਦਾ ਜਿਤਨਾ ਚਿਰ ਉਸਨੂੰ ਸਾਬਨ ਮਲ ਕੇ ਅਤੇ ਅਗ ਉਪਰ ਉਬਾਲ ਕੇ ਪਹਿਲਾਂ ਉਸ ਨੂੰ ਚੜੀ ਹੋਈ ਪਾਣ ਨ ਲਾਹੀ ਜਾਵੇ, ਇਉਂ ਹੀ ਮਨ ਨੂੰ ਨਾਮ ਦੇ ਰੰਗ ਰੰਗਣ ਲਈ ਉਸ ਨੂੰ

ਲਗੀ ਵਿਕਾਰ ਤੇ ਮੰਦਾ ਚਿਤਵਨ ਦੀ ਪਾਣ ਉਤਾਰੀ ਜਾਣੀ ਜ਼ਰੂਰੀ ਹੈ ਸੋ ਮੁਖ ਗੱਲ ਮਨ ਤੇ ਮਤ ਨੂੰ ਨਿਰਮਲ ਕਰਨ ਦੀ ਹੈ ਇਨਾਂ ਦੋਹਾਂ ਦੀ ਮੈਲ ਧੋਪ ਜਾਣ ਨਾਲ ਸੁਰਤ ਸਹਿਜੇ ਹੀ ਨਾਮ ਰੰਗ ਕਬੂਲ ਕਰਣ ਵਾਲੀ ਬਣ ਜਾਵੇਗੀ। ਇਹ ਪਰਥਾਏ ਲਿਖਿਆ ਹੈ

'ਇਹ ਰਸ ਛੋਡੇ ਉਹ ਰਸ ਆਵਾ'

ਭਗਤ ਕਬੀਰ ਨੇ ਕਿਹਾ ਹੈ :

'ਕਬੀਰ ਮਨ ਨਿਰਮਲ ਭਇਆ ਜੈਸਾ ਗੰਗਾ ਨੀਰ'

ਏਨਾ ਹੋ ਜਾਣ ਨਾਲ ਹੀ ਕਬੀਰ ਜੀ ਦਸਦੇ ਹਨ ਕੀ ਹੋਇਆ

'ਪਾਛੈ ਲਾਗੋ ਹਰਿ ਫਿਰੇ ਕਹਿਤ ਕਬੀਰ ਕਬੀਰ'

ਅਤੇ ਮਨ ਦਾ ਨਿਰਮਲ ਹੋ ਜਾਣਾ ਇਉਂ ਹੈ ਜਿਵੇ ਕਿਸਾਨ ਵਾਰ ਵਾਰ ਹਲ ਵਾਹ ਕੇ ਤੇ ਗੁਡ ਗੁਡਾਈ ਕਰਕੇ ਧਰਤੀ ਨੂੰ ਬੀਜਣ ਯੋਗ ਬਣਾ ਲੈਂਦਾ ਹੈ, ਪਰ ਇਸ ਤਰਾਂ ਤਿਆਰ ਕੀਤੇ ਖੇਤ ਤੋਂ ਉਸਨੂੰ ਕਝ ਲਾਹ ਤਦੋਂ ਹੀ ਹੋਵੇਗਾ ਜੇ ਓਹ ਉਸ ਵਿਚ ਨਿਰੋਆ ਬੀਜ ਬੀਜੇਗਾ ਉਸ ਦੀ ਛੇ ਮਹੀਨੇ ਰਖਵਾਲੀ ਕਰੇਗਾ, ਲੋੜ ਅਨੁਸਾਰ ਖੇਤ ਨੂੰ ਸਿੰਜਦਾ ਤੇ ਗੁਡ ਗੁਡਾਈ ਕਰਦਾ ਰਹੇਗਾ ਤੇ ਫਸਲ ਪਕ ਜਾਣ ਤੇ ਉਸ ਦੀ ਸਾਂਭ ਸੰਭਾਈ ਕਰੇਗਾ। ਇਉਂ ਹੀ ਨਿਰਮਲ ਹੋਇ ਮਨ ਮਤ ਅਤੇ ਇਨਾ ਉਪਰ ਘੜੀ ਗਈ ਸੁਰਤ ਅੰਦਰ ਨਾਮ ਦਾ ਬੀਜ ਪਾਉਣਾ ਤੇ ਉਸ ਤੋਂ ਉਗੇ ਫਸਲ ਨੂੰ ਸੰਭਾਲਣਾ ਹੁੰਦਾ ਹੈ ਜਿਸ ਦਾ ਸਖੈਣ ਤਰੀਕਾ ਇਕ ਹੋਰ ਮਿਸਾਲ ਦੁਆਰਾ ਸਮਝਣ ਦੀ ਕੋਸ਼ਿਸ਼ ਕਰਦੇ ਹਾਂ :

ਦੁਨੀਆਂ ਵਿਚ ਵਿਚਰਦੇ ਹੋਏ ਕਈ ਐਸੇ ਮੌਕੇ ਆਉਂਦੇ ਹਨ ਕਿ ਅਸੀਂ ਕੋਈ ਅਤਿ ਸੋਹਣੀ ਤੇ ਦਿਲ ਨੂੰ ਖਿਚ ਪਾਉਣ ਵਾਲੀ ਚੀਜ਼ ਜਾਂ ਕਈ ਦ੍ਰਿਸ਼ ਵੇਖਦੇ ਹਾਂ ਯਥਾਂ ਸੁੰਦਰ ਫੁਲਵਾੜੀ, ਸੋਹਣਾ ਚੇਹਰਾ, ਸਡੌਲ ਸਰੀਰ, ਮਸਤਾਂ ਦਾ ਜੋਬਨ ਕੋਈ ਸੂਰਬੀਰਤਾ ਦਾ ਦ੍ਰਿਸ਼ ਜਾਂ ਕੋਈ ਸੁਰੀਲੀ ਆਵਾਜ਼ ਅਤੇ ਉਸ ਵਿਚ ਗਾਇਆ ਗੀਤ ਜਾਂ ਸ਼ਬਦ ਸੁਣਦੇ ਹਾਂ ਜਾ ਕੋਈ ਅਤਿ ਰਸਦਾਇਕ ਪਦਾਰਥ ਖਾਂਦੇ ਹਾਂ ਤਾਂ ਇਹ ਸਾਨੂੰ ਅਤੀ ਅੰਤ ਪਿਆਰੇ

ਲਗਦੇ, ਅਸੀਂ ਮੋਹੇ ਜਾਂਦੇ ਹਾਂ ਸਾਡੇ ਮੂੰਹ ਤੋਂ ਅਵੱਸ਼ ਵਾਹੁ, ਵਾਹੁ ਨਿਕਲਦਾ ਅਤੇ ਸਾਡਾਂ ਮਨ ਲੋਚਦਾ ਹੈ ਕਿ ਅਸੀਂ ਇਹ ਦ੍ਰਿਸ਼ ਵੇਖਦੇ ਤੇ ਅਜੇਹਾ ਰਾਗ ਸੁਣਦੇ ਹੀ ਰਹੀਏ। ਸਾਡੇ ਮਨ ਅੰਦਰ ਇਨਾਂ ਲਈ ਖਿਚ, ਪਿਆਰ ਅਤੇ ਧੂਹ ਪੈਦਾ ਹੋ ਜਾਂਦੇ ਹਨ ਅਤੇ ਇਨਾਂ ਦਾ ਜਦੋਂ ਵੀ ਅਸੀਂ ਮੁੜ ਚਿੰਤਨ ਕਰੀਏ ਸਾਡੇ ਅੰਦਰ ਵਾਹੁ ਵਾਹ ਦੀ ਭਾਵਨਾ ਜਾਗਦੀ ਅਤੇ ਅਸੀਂ ਆਪਣੇ ਅੰਦਰੇ ਅੰਦਰ ਉਸ ਤੋਂ ਸਦਕੇ ਹੁੰਦੇ ਜਾਂਦੇ ਹਾਂ। ਜਿਉਂ ਹੀ ਜੋ ਕੋਈ ਗੁਰ ਸ਼ਬਦ ਗਾਉਂਦੇ ਸੁਣਿਆ ਸਾਡੇ ਮਨ ਨੂੰ ਧੂੰਹ ਪਈ ਹੈ ਤਾਂ ਉਸ ਸ਼ਬਦ ਦੇ ਵਾਰ ਵਾਰ ਸੁਨਣ ਅਤੇ ਉਸ ਨੂੰ ਆਪੂੰ ਗਾਉਣ ਲਈ ਸਾਡਾ ਮਨ ਉਮਲਦਾ ਹੈ ਜਿਵੇਂ :

'ਆਉ ਜੀ ਤੂ ਆਉ ਹਮਾਰੈ ਹਰਿ ਜਸ ਸ੍ਰਵਣ ਸੁਨਾਵਣਾ
ਤੁਧੁ ਆਵਤਿ ਮੇਰਾ ਮਨੁ ਤਨੁ ਹਰਿਆ
ਹਰਿ ਜਸੁ ਤੁਮ ਸੰਗਿ ਗਾਵਣਾ' 1018

ਪਰ ਮਨ ਅੰਦਰ ਪੈਦਾ ਹੋਈ ਹਰ ਖਿਚ ਜਾਂ ਤੜਪ ਦਾ ਆਧਾਰ ਸਾਡੇ ਅੰਦਰੋਂ ਆਪ ਮੁਹਾਰੇ ਨਿਕਲੀ 'ਵਾਹੁ ਵਾਹੁ' ਦੀ ਧੁਨ ਹੀ ਹੁੰਦੀ ਹੈ ਜੋ ਸਾਡਾ ਮਨ ਮੋਹਿਆ ਜਾਣ ਤੇ ਪਹਿਲੀ ਵਾਰ ਸਾਡੇ ਅੰਦਰੋਂ ਉਠੀ ਸੀ, ਸੋ ਇਸ ਤੋਂ ਸਪਸ਼ਟ ਹੁੰਦਾ ਹੈ ਕਿ ਕਿਸੇ ਦੇ ਧੁਰ ਅੰਦਰੋਂ ਉਠੀ ਵਾਹੁ ਵਾਹ ਦੀ ਭਾਵਨਾ ਹੀ ਉਸ ਦੇ ਮਨ ਨੂੰ ਪ੍ਰੇਮ ਰੰਗ ਦੀ ਰੰਗਣ ਚਾੜ੍ਹਦੀ ਹੈ ਅਤੇ ਜਿਤਨੀ ਡੂੰਘੀ ਤੇ ਲਮੇਰੀ ਇਹ ਭਾਵਨਾ ਹੋਵੇਗੀ ਉਨੇ ਗੂੜ੍ਹੇ ਰੰਗ ਓਹ ਰੰਗਿਆ ਜਾਵੇਗਾ।

ਗੁਰੂ ਅਮਰ ਦਾਸ ਜੀ ਨੇ ਜਿਨਾਂ ਦਾ ਅੰਤਹ ਕਰਣ ਅਜੇਹੇ ਰੰਗ ਰੰਗਿਆ ਹੋਇਆ ਸੀ ਇਸੇ 'ਵਾਹੁ ਵਾਹੁ' ਦੀ ਵਡਿਆਈ ਰਾਗ ਗੂਜਰੀ ਦੀ ਵਾਰ ਅੰਦਰ ਇਉਂ ਗਾਈ ਹੈ :

'ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ
ਵਾਹੁ ਵਾਹੁ ਕਰਤਿਆ ਸਦਾ ਅਨੰਦੁ ਹੋਵੈ ਮੇਰੀ ਮਾਇ
ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵ ਲਾਇ' 515

ਪੁਨਾ ਵਾਹੁ ਵਾਹੁ ਕਰਤਿਆ ਮਨੁ ਨਿਰਮਲ ਹੋਵੈ ਹਉਮੈ ਵਿਚਹੁ ਜਾਇ
ਵਾਹੁ ਵਾਹ ਗੁਰਸਿਖੁ ਜੋ ਨਿਤ ਕਰੇ
ਸੋ ਮਨ ਚਿੰਦਿਆ ਫਲ ਪਾਇ
ਵਾਹੁ ਵਾਹੁ ਕਰਹਿ ਸੇ ਜਨ ਸੋਹਣੇ
ਹਰਿ ਤਿਨ ਕੈ ਸੰਗਿ ਮਿਲਾਇ 515

ਇਸ ਲਈ ਗੁਰੂ ਜੀ ਇਸ ਪਰਥਾਏਂ ਆਗਿਆ ਕਰਦੇ ਹਨ :

'ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ
ਗੁਰ ਪੂਰੇ ਵਾਹੁ ਵਾਹੁ ਭਾਵੈ
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ
ਤਿਸੁ ਜਮ ਕੰਕਰੁ ਨੇੜਿ ਨ ਆਵੈ' 515

ਕਿਉਂਕਿ ਨਿਰੰਕਾਰ ਸਿਰਜਨਹਾਰ ਦੀ ਸਿਫਤ ਸਲਾਹ ਇਹੋ ਹੀ ਹੈ ਕਿ ਉਸ ਦੇ ਹਰ ਕਰਣੇ ਤੇ ਵਾਹੁ ਵਾਹੁ ਕੀਤੀ ਜਾਵੇ :

'ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ 514

'ਵਾਹੁ ਵਾਹੁ' ਕਹਿਣ ਦੀ ਅਜੇਹੀ ਵਡਿਆਈ ਨੂੰ ਮੁਖ ਰਖਦੇ ਹੋਇ ਹੀ 'ਵਾਹਿਗੁਰੂ' ਜਾਂ 'ਵਾਹਗੁਰੂ' ਦੇ ਪਾਵਨ ਸ਼ਬਦਾਂ ਦੇ ਵਾਰ ਵਾਰ ਚਿੰਤਨ ਤੇ ਸਿਮਰਨ ਨੂੰ ਹੀ ਗੁਰਮਤਿ ਅੰਦਰ ਨਾਮ ਸਿਮਰਨ ਕਿਹਾ ਗਿਆ ਹੈ ਜਿਸ ਨੂੰ ਭਾਈ ਗੁਰਦਾਸ ਜੀ ਨੇ ਗੁਰਮੰਤ੍ਰ ਦਸਦੇ ਹੋਇ ਇਸ ਦੇ ਜਾਪ ਦੀ ਤਾਕੀਦ ਕੀਤੀ ਹੈ :

'ਵਾਹਿਗੁਰੂ ਗੁਰ ਮੰਤ੍ਰ ਹੈ ਜਪਿ ਹਉਮੈ ਖੋਈ'

ਪ੍ਰੰਤੂ ਇਸ ਗੁਰ ਮੰਤ੍ਰ ਦਾ ਸਹੀ ਜਾਪ ਓਹੋ ਹੀ ਹੋਵੇਗਾ ਜਿਸ ਨੂੰ ਰਸਨਾ ਦੁਆਰਾ ਉਚਾਰਦੇ ਹੋਇ ਉਚਾਰਨ ਵਾਲੇ ਦਾ ਹਿਰਦਾ ਨਿਰੰਕਾਰ ਦੀ ਵਾਹੁ ਵਾਹੁ ਅੰਦਰ ਰਸਲੀਨ ਹੋਵੇ ਅਤੇ ਇਸ ਦਾ ਸੁਆਦ ਉਸੇ ਤਰਾਂ ਮਾਣੇ ਜਿਸ ਤਰਾਂ ਸੁਰੀਲੇ ਰਾਗ ਦੀ ਧੁਨ ਮਨ ਨੂੰ ਮੋਹਿਤ ਕਰਦੀ ਹੈ, ਇਉਂ ਅਤੇ ਕੇਵਲ ਇਉਂ ਹੀ ਹਿਰਦਾ ਗੂੜੇ ਰੰਗਾਂ ਰੰਗਿਆ ਜਾ ਸਕਦਾ ਹੈ ।

ਜੇ ਹਿਰਦਾ ਇਉਂ ਨਹੀਂ ਰੰਗਿਆ ਤਾਂ ਗੁਰਮੰਤਰ ਦੇ ਉਚਾਰਨ ਹਾਰੇ ਜਾਂ ਇਸ ਭਾਵ ਦੇ ਸ਼ਬਦ ਗਾਉਣ ਹਾਰੇ ਦੀ ਦਸ਼ਾ ਉਸ ਕੜਛੀ ਦੀ ਨਿਆਈਂ ਹੈ ਜੋ ਛਤੀ ਪ੍ਰਕਾਰ ਦੇ ਸੁਆਦਲੇ ਖਾਣਿਆ ਅੰਦਰ ਵਾਰ ਵਾਰ ਘੁੰਮਦੀ ਹੋਈ ਵੀ ਉਨਾਂ ਦਾ ਸੁਆਦ ਨਹੀ ਮਾਣਦੀ ਅਤੇ ਕੋਰੀ ਦੀ ਕੋਰੀ ਰਹਿ ਜਾਂਦੀ ਹੈ। ਗੁਰੂ ਅਰਜਨ ਦੇਵ ਇਸ ਦਾ ਜਿਕਰ ਇਉਂ ਕਰਦੇ ਹਨ :

'ਕੜਛੀਆਂ ਫਿਰਨ ਸੁਆਉ ਨ ਜਾਨਣ ਸੁੰਞੀਆ
ਸੇਈ ਮੁਖ ਦਿਸੰਨਿ ਨਾਨਕ ਰਤੇ ਪ੍ਰੇਮ ਰਸਿ'

ਖਾਣੇ ਦਾ ਅਨੰਦ ਓਹੋ ਆਦਮੀ ਮਾਣਦਾ ਹੈ ਜਿਸ ਨੂੰ ਉਸ ਦੇ ਖਾਦਿਆਂ ਖਾਣੇ ਦਾ ਸੁਆਦ ਆਵੇ ਇਉਂ ਹੀ ਪੜ੍ਹੀ ਜਾਂ ਗਾਈ ਬਾਣੀ ਤਥਾ ਵਾਰ ਵਾਰ ਉਚਾਰਿਆ ਵਾਹਿਗੁਰੂ ਗੁਰ ਮੰਤਰ ਉਸਦਾ ਹੀ ਸਫਲ ਸਮਝਿਆ ਜਾਵੇਗਾ ਜਿਸ ਦੇ ਮੁਖ ਤੋਂ ਵਾਹਿਗੁਰੂ ਜਾਂ ਵਾਹ ਗੁਰੂ ਉਚਾਰਨ ਸਮੇਂ ਉਸ ਦੇ ਹਿਰਦੇ ਨੇ ਆਪ ਮਹਾਰੇ ਮਾਲਕ ਦੀ 'ਵਾਹੁ ਖਸਮ ਤੂ ਵਾਹੁ' ਦਾ ਹੁਲਾਰਾ ਖਾਧਾ ਹੈ।

ਅਜੇਹੇ ਰੰਗ ਰੰਗੇ ਹਿਰਦੇ ਦੀ ਵਡਿਆਈ ਗੁਰੂ ਬਾਣੀ ਅੰਦਰ ਇਉਂ ਗਾਈ ਹੈ :

'ਹਰਿ ਰਸ ਕਾ ਤੂੰ ਚਾਖਹਿ ਸਾਦੁ—
ਚਾਖਤਿ ਹੋਇ ਰਹਹਿ ਬਿਸਮਾਦੁ,
ਅੰਮ੍ਰਿਤੁ ਰਸਨਾ ਪੀਉ ਪਿਆਰੀ —
ਇਹ ਰਸ ਰਾਤੀ ਹੋਇ ਤ੍ਰਿਪਤਾਰੀ' 756

ਪ੍ਰੰਤੂ ਜੇ ਬਾਣੀ ਪੜ੍ਹਣ ਸੁਨਣਾ ਜਾਂ ਗਾਉਣ ਨਾਲ ਮਨ ਨੇ ਹੁਲਾਰਾ ਨਹੀਂ ਖਾਧਾ ਤਾ ਪੜ੍ਹਨਾ ਸੁਨਣਾ ਕੇਵਲ ਰਸਮੀ ਤੌਰ ਹੋਇਆ ਹੈ, ਜੋ ਮਹਿਜ਼ ਵਿਖਾਵਾ ਹੈ, ਅਜੇਹੇ ਰਸਮੀ ਪਾਠ

'ਹਰਿ ਗੁਣ ਗਾਉ ਮਨਾ ਸਤਿਗੁਰੂ ਸੇਵਿ ਪਿਆਰਿ'

ਦਾ ਮੰਤਵ ਪੂਰਾ ਨਹੀ ਕਰਦੇ ਅਤੇ ਅਜੇਹੇ ਕੀਤੇ ਪਾਠਾਂ ਅਤੇ ਫੇਰੀਆਂ ਮਾਲਾ

ਨੇ ਪਾਠਕ ਦੀ ਹਊਮੈ ਨੂੰ ਪਰਫੁੱਲਤ ਕੀਤਾ ਹੈ। ਅਜੇਹੇ ਕੀਤੇ ਕਰਾਏ ਪਾਠ ਜਿਨਾ ਤੋਂ ਕੁਝ ਗ੍ਰਹਿਣ ਨਹੀਂ ਹੋਇਆ, ਭਾਵੇਂ ਕਰਨ ਵਾਲੇ ਦੇ ਮਨ ਨੂੰ ਆਰਜੀ ਤੌਰ ਢਾਰਸ ਜੇਹੀ ਦੇਂਦੇ ਹਨ ਕਿ ਉਸ ਨੇ ਇਤਨੇ ਪਾਠ ਕਰਾਏ ਹਨ ਪਰ ਅਜੇਹੀ ਢਾਰਸ ਸਹਿਜੇ ਹੀ ਉਸ ਦੀ ਹੋਂਗਤਾ ਨੂੰ ਮਜ਼ਬੂਤ ਕਰਦੀ ਅਤੇ ਇਕ ਗੁਮਾਨ ਜੇਹਾ ਬਣ ਜਾਂਦੀ ਹੈ ।

ਪਾਠ ਪੜ੍ਹਨਾ ਸੁਨਣਾ ਗਲਤ ਨਹੀਂ ਕਿਉਂਕਿ ਜੇ ਅਸੀਂ ਬਾਣੀ ਪੜ੍ਹ ਸੁਣਾਂਗੇ ਨਹੀਂ ਤਾਂ ਓਹ ਸਾਰਾ ਸਿਲਸਲਾ ਜਿਸ ਦਾ ਅਰੰਭਕ (ਮੁਢਲਾ) ਕਰਮ ਪੜ੍ਹਣਾ ਸੁਨਣਾ ਸੀ ਅਗੇ ਤੁਰ ਹੀ ਨਹੀਂ ਸਕਦਾ, ਪਰ

'ਪੜ੍ਹੇ ਸੁਣੇ ਕਿਆ ਹੋਈ--

ਜਉ ਸਹਜ ਨ ਮਿਲਿਓ ਸੋਈ' 655

ਅਨੁਸਾਰ ਮਨੁਖ ਦਾ ਨਿਸ਼ਾਨਾ ਤਾਂ ਸਹਿਜ ਅਵਸਥਾ ਅੰਦਰ ਨਿਰੰਕਾਰ ਨਾਲ ਅਭੇਦ ਹੋਣਾ ਹੈ ਜਿਸ ਦੇ ਲਈ ਬਾਣੀ ਪੜ੍ਹੀ ਸੁਣੀ ਗਈ ਸੀ। ਸੋ ਇਸ ਨਿਸ਼ਾਨੇ ਨੂੰ ਕਦੀ ਵੀ ਪਰੋਖੇ ਨਹੀ ਹੋਣ ਦੇਣਾ ਨ ਕੀਤੇ ਕਰਾਏ ਪਾਠਾ ਦੀ ਵਡਿਆਈ ਦਾ ਢੰਡੋਰਾ ਜਿਨਾ ਗੁਮਾਨ ਹੀ ਕਰਨਾ ਹੈ, ਅਜੇਹਾ ਕੀਤਾ ਗੁਮਾਨ ਸੁੰਦਰਤਾ, ਜੋਬਨ ਧਨ ਭੂਮ ਤੇ ਰਾਜ ਭਾਗ, ਵਿਦਵਤਾ ਅਤੇ ਸੂਰਬੀਰਤ ਜਿਨਾ ਦਾ ਜਿਕਰ ਲੇਖ ਦੇ ਅੰਦਰ ਕੀਤਾ ਗਿਆ ਹੋਇਆ ਹੈ ਦੇ ਗੁਮਾਨ ਤੋਂ ਵੀ ਮਾੜਾ ਹੈ ਕਿਉਂਕਿ ਕੀਤੇ ਕਰਾਏ ਪਾਠ ਜੋ ਤੋਤੇ ਰਟ ਪੜੇ ਸੁਣੇ ਗਏ ਹਨ ਦੀ ਵਡਿਆਈ ਦੇ ਤਾਂ ਪੈਰ ਹੀ ਕੋਈ ਨਹੀਂ ਜਿਸ ਪਾਠ ਦੇ ਪ੍ਰਭਾਵ ਨੂੰ ਪੜ੍ਹਣ ਸੁਨਣ ਵਾਲੇ ਦੇ ਹਿਰਦੇ ਨੇ ਕਬੂਲਿਆ ਹੀ ਨਹੀਂ ਨ ਉਸ ਦੀ ਕਥਨੀ ਕਰਣੀ ਵਿਚ ਕੀਤੇ ਸੁਣੇ ਪਾਠ ਦਾ ਕੋਈ ਅਸਰ ਹੈ ਤਾਂ ਅਜੇਹਾ ਪਾਠ ਨ ਹੋਣ ਦੇ ਬਰਾਬਰ ਹੈ। ਅਗਰ ਕੋਈ ਇਸ ਤਰ੍ਹਾਂ ਦੇ ਕੀਤੇ ਕਿਰਾਏ ਪਾਠ ਦਾ ਗੁਮਾਨ ਕਰਦਾ ਹੈ ਤਾਂ ਇਸ ਨੂੰ ਉਸਦੀ ਜਿਹਾਲਤ ਹੀ ਕਿਹਾ ਜਾਵੇਗਾ ਤਾਂ ਉਸ ਪ੍ਰਤੀ "ਕਿਆ ਧੋੜੜੀ ਜਾਤ ਗੁਮਾਨੁ' ਕਹਿਣਾ ਹੀ ਬਣਦਾ ਹੈ।

# ਟਰੈਕਟ ਨੰਬਰ 361 ਲਈ ਸਹਾਇਕ

1 ਸ੍ਰੀ ਗੁਰੂ ਸਿੰਘ ਸਭਾ ਪਟਿਆਲਾ ।
2 ਸ੍ਰੀ ਗੁਰੂ ਸਿੰਘ ਸਭਾ ਪੀਰੂ ਮਨੂਰ ਕੋਚੀਨ
3 ਗੁਰਬਾਣੀ ਪ੍ਰਚਾਰ ਕੇਂਦਰ ਹੁਸ਼ੀਆਰਪੁਰ
4 ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
5 ਬਾਬਾ ਤੇਜਾ ਸਿੰਘ ਟ੍ਰਸਟ ਵੈਸਟ ਪਟੇਲ ਨਗਰ, ਨਵੀਂ ਦਿੱਲੀ
6 ਸ. ਗੁਰਚਰਨ ਸਿੰਘ ਪਰਮਿੰਦਰ ਸਿੰਘ ਜਗਰਾਓਂ
7 ਸ. ਬਲਦੇਵ ਸਿੰਘ ਐਂਡ ਸਨਜ ਜਗਰਾਓਂ
8 ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤਿ ਆਰਟ ਪ੍ਰੈਸ, ਜਗਰਾਓਂ
9 ਸ. ਸੁਰਜੀਤ ਸਿੰਘ, ਸੁਰਜੀਤ ਕੌਰ ਨਵੀਂ ਬਸਤੀ ਜਗਰਾਓਂ
10. ਸ. ਮਾਨ ਸਿੰਘ ਮੋਤੀ ਨਗਰ ਨਵੀਂ ਦਿਲੀ
11. ਸ. ਇੰਦ ਰ ਸਿੰਘ ਨਿਊ ਪ੍ਰੇਮ ਨਗਰ ਲੁਧਿਆਣਾ
12. ਬੀਬੀ ਕਸ਼ਮੀਰ ਕੌਰ ਸੁਪਤਨੀ ਸ: ਬਚਨ ਸਿੰਘ ਵਿਨੀਪੈਗ, ਕੈਨੇਡਾ
13. ਸ. ਨਰਿੰਦਰਪਾਲ ਸਿੰਘ ਨਿਰਮਾਣ ਵਿਹਾਰ ਨਵੀਂ ਦਿਲੀ
14. ਸ. ਦਲਜੀਤ ਸਿੰਘ ਨਿਆਮਤਪੁਰ ਜਿਲਾ ਬੁਰਦਵਾਨ W.B.
15. ਸ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਇਲਜ ਕੁਰਨੂਲ A.P.
16. ਕੈਪਟਨ ਹਰਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
17. ਸ. ਇੰਦਰਜੀਤ ਸਿੰਘ ਸਰਾਭਾ ਨਗਰ ਲੁਧਿਆਣਾ
18. ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ ਪਟਿਆਲਾ

1. ਨਾਨਕ ਨਿਰਮਲ ਪੰਥ ਚਲਾਇਆ ਮੌਖ 10 ਰੁਪਏ ਇਲਾਵਾ ਡਾਕ ਖਰਚ
2. ਵਰਿਆਮ ਇਕੇਲਾ...ਦੂਜੀ ਛਾਪ 15 ਰੁਪਏ ।
3. ਕਿਉਂ ਕੀਤ ਵੇਸਹੁ 10 ਰੁਪਏ
4. ਸਿੱਖ ਵੀਰਾਂ ਨੂੰ ਹਲੂਣਾ 7-50 ਰੁਪਏ
5. ਜਥੇਦਾਰ ਕਰਤਾਰ ਸਿੰਘ ਝਬਰ 15 ਰੁਪੈ
6. ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25 4 ਰੁਪਏ

ਮਿਸ਼ਨ ਦਾ ਸਲਾਨਾ ਚੰਦਾ 20/- ਇਕ ਵੇਰ ਜੀਵਨ ਪਰਯੰਤ ਚੰਦਾ 150/-
ਪਰਦੇਸਾਂ ਲਈ ਸਮੁੰਦਰੀ ਡਾਕ 300/- ਰੁਪੈ ਹਵਾਈ ਡਾਕ 500/- ਰੁਪਏ


| ਪ੍ਰਕਾਸਕ | ਪਹਿਲੀ ਵਾਰ | ਛਾਪਕ |
|---|---|---|
| ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ | ਜੂਨ 1989 | ਐਨਸਨ ਪ੍ਰਿੰਟਰਜ਼, ਪਟਿਆਲਾ । |